# ਭਾਈ ਸੰਗਤੀਆ (ਬਾਢੀ)

(ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ')

ਲਫ਼ਜ਼ 'ਬਾਢੀ' ਸਾਡੇ ਪੁਰਾਣੇ ਇਤਿਹਾਸਿਕ ਗ੍ਰੰਥਾਂ ਵਿੱਚ 'ਤਰਖਾਣ' ਲਈ ਵਰਤਿਆ ਗਿਆ ਮਿਲਦਾ ਹੈ । ਬਾਅਦ ਦੇ ਲੇਖਕਾਂ ਨੇ 'ਬਾਢੀ' ਦੀ ਜਗ੍ਹਾ 'ਤਰਖਾਣ' ਲਫ਼ਜ਼ ਵੀ ਵਰਤਿਆ ਹੈ । ਸਰਦਾਰ ਜੱਸਾ ਸਿੰਘ ਇੱਚੋਗਿਲ ਦੇ 'ਸਰਦਾਰ ਜੱਸਾ ਸਿੰਘ ਰਾਮਗੜ੍ਹੀਆ' ਵੱਜੋਂ ਪ੍ਰਸਿੱਧ ਹੋਣ ਮਗਰੋਂ ਹੁਣ 'ਬਾਢੀ' ਜਾਂ 'ਤਰਖਾਣ' ਦੀ ਜਗ੍ਹਾ 'ਰਾਮਗੜ੍ਹੀਆ' ਲਫ਼ਜ਼ ਦੀ ਵਰਤੋਂ ਵਧੇਰੇ ਹੁੰਦੀ ਹੈ । ਇਸ ਤਰ੍ਹਾਂ, 'ਬਾਢੀ' ਜਾਂ 'ਤਰਖਾਣ' ਉਹ ਜਾਤੀ ਹੈ, ਜਿਸਨੂੰ ਅਸੀਂ ਅੱਜਕਲ੍ਹ ਅਕਸਰ 'ਰਾਮਗੜ੍ਹੀਆ' ਨਾਮ ਨਾਲ ਜਾਣਦੇ ਹਾਂ । ਜਿਸ ਭਾਈ ਸੰਗਤੀਆ ਜੀ ਦਾ ਜ਼ਿਕਰ ਅਸੀਂ ਇੱਥੇ ਕਰਨ ਲੱਗੇ ਹਾਂ, ਉਹ ਇਸੇ ਭਾਈਚਾਰੇ ਨਾਲ ਸੰਬੰਧਿਤ ਸਨ ।

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਕਰਨ ਤੋਂ ਬਾਅਦ, ਗੁਰੂ ਨਾਨਕ ਦੇਵ ਜੀ ਮਹਾਰਾਜ ਇੱਕ ਵਾਰ ਕੁੱਝ ਸਿੱਖਾਂ ਨਾਲ ਅਚਲ ਵਟਾਲੇ ਗਏ । ਸ਼ਿਵਰਾਤਰੀ ਦਾ ਮੌਕਾ ਸੀ । ਗੁਰੂ ਜੀ ਦਾ ਉਥੈ ਆਉਣਾ ਸੁਣ ਕੇ ਲੋਕਾਂ ਦੀ ਭਾਰੀ ਗਿਣਤੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਪੁੱਜ ਗਈ : -

ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ ।
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ ।[੧]

ਗੁਰੂ ਜੀ ਦੀ ਪ੍ਰਸਿੱਧੀ ਕਾਰਣ ਯੋਗੀਆਂ ਦੇ ਮਨ ਵਿੱਚ ਬੜੀ ਈਰਖਾ ਪੈਦਾ ਹੋਈ । ਲੋਕਾਂ ਨੂੰ ਆਪਣੇ ਵੱਲ ਆਕਰਸ਼ਿਤ ਕਰਨ ਲਈ ਯੋਗੀਆਂ ਨੇ ਕਈ ਪ੍ਰਕਾਰ ਦੀਆਂ ਕਰਾਮਾਤਾਂ ਵਿਖਾਈਆਂ ਤੇ ਲੋਕਾਂ ਨੂੰ ਭੈ-ਭੀਤ ਕਰਨ ਦੀ ਕੋਸ਼ਿਸ਼ ਕੀਤੀ । ਸਰਬਕਲਾ ਸਮਰੱਥ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਯੋਗੀਆਂ ਦੀਆਂ ਕਰਾਮਾਤੀ ਸ਼ਕਤੀਆਂ ਆਪਣੇ ਤਪ-ਬਲ ਨਾਲ ਖੋਹ ਲਈਆਂ ਤੇ ਇੰਝ, ਯੋਗੀਆਂ ਨੂੰ ਸ਼ਕਤੀਹੀਣ ਕਰ ਦਿੱਤਾ । ਯੋਗੀ ਮਨ-ਮਸੋਸ ਕੇ ਰਹਿ ਗਏ ਤੇ ਗੁਰੂ ਜੀ ਦੀ ਰੂਹਾਨੀ ਤਾਕਤ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ । ਇਸ ਮੌਕੇ 'ਤੇ ਭਾਈ ਅਜਿੱਤਾ ਜੀ ਨੇ ਵੀ ਗੁਰੂ ਸਾਹਿਬ ਵੱਲੋਂ ਬਖ਼ਸ਼ੀ ਗਈ ਆਪਣੀ ਕਰਾਮਾਤ ਦਿਖਾਈ, ਪਰ ਗੁਰੂ ਜੀ ਨੇ ਉਨ੍ਹਾਂ ਦੀ ਸ਼ਕਤੀ ਵੀ ਵਾਪਿਸ ਲੈ ਲਈ ।

---

[੧] ਵਾਰਾਂ ਭਾਈ ਗੁਰਦਾਸ ਜੀ, ਵਾਰ ਪਹਿਲੀ, ਪਉੜੀ ੩੯ ।

ਉਸੇ ਸਮੇਂ, ਇੱਕ ਤਰਖਾਣ ਗੁਰੂ ਜੀ ਦੇ ਦਰਸ਼ਨਾਂ ਲਈ ਆ ਹਾਜ਼ਿਰ ਹੋਇਆ। ਉਸ ਦੇ ਨਾਲ ਉਸ ਦਾ ਪੁੱਤਰ ਵੀ ਸੀ, ਜਿਸ ਦੀ ਉਮਰ ਉਸ ਵੇਲੇ ਬਾਰ੍ਹਾਂ ਸਾਲ ਦੀ ਸੀ। ਇਸ ਬਾਲਕ ਦਾ ਨਾਮ 'ਸੰਗਤੀਆ' ਸੀ।

ਭਾਈ ਸੰਗਤੀਆ ਜੀ ਦੇ ਪਿਤਾ ਜੀ ਨੇ ਗੁਰੂ ਜੀ ਦੇ ਚਰਨਾਂ 'ਤੇ ਨਮਸ਼ਕਾਰ ਕਰਕੇ ਬੇਨਤੀ ਕੀਤੀ, "ਹੇ ਸਤਿਗੁਰੂ ਜੀ ! ਮੇਰੇ ਘਰ ਇੱਹ ਪੁੱਤਰ ਹੋਇਆ ਹੈ। ਸਤਿਸੰਗਤਿ ਦੀ ਕਿਰਪਾ ਨਾਲ ਇਹ ਹੁਣ ਤਕ ਜੀਵਿਤ ਰਿਹਾ ਹੈ। ਮੈਂ ਇਸ ਨੂੰ ਹੁਣ ਆਪ ਜੀ ਦੇ ਚਰਨਾਂ ਤੇ ਚੜ੍ਹਾ ਰਿਹਾ ਹਾਂ, ਕਿਉਂਕਿ ਇਹ ਆਪ ਜੀ ਨੇ ਹੀ ਦਿੱਤਾ ਹੈ ਤੇ ਆਪ ਜੀ ਨੇ ਹੀ ਇਸ ਨੂੰ ਜੀਊਂਦਾ ਰੱਖਿਆ ਹੈ।"

ਆਪਣੀ ਵਿੱਥਿਆ ਸੁਣਾਉਂਦਿਆਂ ਭਾਈ ਸੰਗਤੀਆ ਜੀ ਦੇ ਪਿਤਾ ਨੇ ਕਿਹਾ, "ਗੁਰੂ ਜੀ, ਮੇਰੇ ਘਰ ਜੋ ਵੀ ਔਲਾਦ ਹੁੰਦੀ ਸੀ, ਉਹ ਜਨਮ ਤੋਂ ਛੇਤੀ ਬਾਅਦ ਹੀ ਮਰ ਜਾਂਦੀ ਸੀ। ਅਸੀਂ ਬਹੁਤ ਸਾਰੇ ਸਿੱਧਾਂ ਤੇ ਪੀਰਾਂ ਅੱਗੇ ਅਰਦਾਸਾਂ ਕੀਤੀਆਂ, ਪਰ ਕਿਸੇ ਨੇ ਵੀ ਸਾਡੀ ਅਰਦਾਸ ਨਾ ਸੁਣੀ। ਹੇ ਸਤਿਗੁਰੂ ਜੀ, ਫਿਰ ਮੈਂ ਤੁਹਾਡੀ ਸ਼ੋਭਾ ਸੁਣੀ। ਮੈਂ ਆਪਣੇ ਮਨ ਵਿੱਚ ਇਹ ਅਰਦਾਸ ਕੀਤੀ ਕਿ ਜੇ ਮੇਰਾ ਕੋਈ ਪੁੱਤਰ ਪੈਦਾ ਹੋ ਕੇ ਜੀਵਿਤ ਰਹੇਗਾ, ਤਾਂ ਮੈਂ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਸੌਂਪ ਦਿਆਂਗਾ। ਫਿਰ ਮੇਰੇ ਘਰ ਮੇਰਾ ਇਹ ਪੁੱਤਰ ਪੈਦਾ ਹੋਇਆ, ਜੋ ਹੁਣ ਤਕ ਜੀਊਂਦਾ ਹੈ। ਮੈਂ ਆਪਣੀ ਅਰਦਾਸ ਮੁਤਾਬਿਕ ਇਸ ਨੂੰ ਆਪ ਜੀ ਨੂੰ ਸੌਂਪਣ ਆਇਆ ਹਾਂ। ਲਉ, ਤੁਸੀਂ ਮੇਰੇ ਪੁੱਤਰ ਨੂੰ ਆਪਣੇ ਕੋਲ ਰੱਖੋ। ਹੁਣ ਇਸ ਦੀ ਮੌਤ ਆਪ ਜੀ ਦੀ ਮਰਜ਼ੀ 'ਤੇ ਨਿਰਭਰ ਕਰਦੀ ਹੈ।"

ਬੇਪਰਵਾਹ ਸਤਿਗੁਰੂ ਜੀ ਨੇ ਤਰਖਾਣ ਦੇ ਇਹ ਵਚਨ ਸੁਣੇ। ਗੁਰੂ ਜੀ ਨੇ ਭਾਈ ਸੰਗਤੀਆ ਤੇ ਉਸ ਦੇ ਪਿਤਾ ਜੀ ਦੀ ਪ੍ਰੀਖਿਆ ਲੈਣ ਦਾ ਮਨ ਬਣਾਇਆ। ਗੁਰੂ ਜੀ ਨੇ ਕਾਫ਼ੀ ਲੱਕੜੀ ਇਕੱਠੀ ਕਰਵਾਈ ਤੇ ਉਸ ਨੂੰ ਅੱਗ ਲਗਵਾ ਦਿੱਤੀ। ਜਦੋਂ ਅੱਗ ਕਾਫ਼ੀ ਮੱਚ ਗਈ, ਗੁਰੂ ਜੀ ਨੇ ਭਾਈ ਸੰਗਤੀਆ ਜੀ ਨੂੰ ਹੁਕਮ ਦਿੱਤਾ, "ਬੇਟਾ ! ਜਾਉ, ਇਸ ਅੱਗ ਵਿੱਚ ਪ੍ਰਵੇਸ਼ ਕਰੋ।"

ਉਥੈ ਹਾਜ਼ਿਰ ਸਾਰੇ ਲੋਕ ਹੈਰਾਨ ਰਹਿ ਗਏ। ਬਹੁਤ ਲੋਕ ਆਪਣੇ ਮਨ ਵਿੱਚ ਇਹ ਸੋਚਣ ਲੱਗ ਪਏ ਕਿ ਤਰਖਾਣ ਦੇ ਕਈ ਪੁੱਤਰ ਹੋ ਕੇ ਮਰ ਗਏ। ਸਿਰਫ਼ ਭਾਈ ਸੰਗਤੀਆ ਹੀ ਜੀਵਿਤ ਰਿਹਾ ਹੈ। ਇਸ ਨੂੰ ਵੀ ਗੁਰੂ ਜੀ ਅੱਗ ਵਿੱਚ ਸੜ੍ਹ ਜਾਣ ਦਾ ਹੁਕਮ ਦੇ ਰਹੇ ਹਨ।

ਪਰ ਬਾਰ੍ਹਾਂ ਸਾਲ ਦੀ ਉਮਰ ਵਾਲੇ ਭਾਈ ਸੰਗਤੀਆ ਜੀ ਬਿਲਕੁਲ ਅਡੋਲ ਰਹੇ। ਸਾਰੇ ਯੋਗੀਆਂ ਤੇ ਹੋਰ ਲੋਕਾਂ ਦੇ ਦੇਖਦਿਆਂ-ਦੇਖਦਿਆਂ ਗੁਰੂ ਜੀ ਦੇ ਹੁਕਮ ਅਨੁਸਾਰ ਉਹ ਉਸ ਅੱਗ ਵਿੱਚ ਪ੍ਰਵੇਸ਼ ਕਰ ਗਏ ਤੇ ਬੜੇ ਧੀਰਜ ਨਾਲ ਲੱਟ-ਲੱਟ ਬਲ਼ਦੀਆਂ ਲਕੜੀਆਂ ਉਤੈ ਬੈਠ ਗਏ।

ਸਤਿਗੁਰੂ ਨਾਨਕ ਦੇਵ ਜੀ ਤਾਂ ਭਾਈ ਸੰਗਤੀਆ ਜੀ ਦੀ ਪ੍ਰੀਖਿਆ ਹੀ ਲੈ ਰਹੇ ਸਨ। ਗੁਰੂ ਜੀ ਦੀ ਕਿਰਪਾ ਨਾਲ ਭਾਈ ਸੰਗਤੀਆ ਜੀ ਨੂੰ ਅੱਗ ਦਾ ਥੋੜ੍ਹਾ ਜਿਹਾ ਵੀ ਸੇਕ ਨਾ ਲੱਗਾ ਤੇ ਉਹ ਬਿਲਕੁਲ ਸਹੀ-ਸਲਾਮਤ ਰਹੇ।

ਗੁਰੂ ਨਾਨਕ ਦੇਵ ਜੀ ਨੇ ਭਾਈ ਸੰਗਤੀਆ ਜੀ ਨੂੰ ਅੱਗ ਵਿੱਚੋਂ ਬਾਹਰ ਆਉਣ ਲਈ ਕਿਹਾ। ਭਾਈ ਸੰਗਤੀਆ ਜੀ ਅੱਗ ਵਿੱਚੋਂ ਉਠੱ ਕੇ ਬਾਹਰ ਆ ਗਏ। ਖ਼ੁਸ਼ੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਭਾਈ ਸੰਗਤੀਆ ਜੀ ਨੂੰ ਆਪਣੀ ਬਖ਼ਸ਼ਿਸ਼ ਨਾਲ ਨਿਹਾਲ ਕਰਦੇ ਹੋਏ ਫ਼ੁਰਮਾਇਆ, "ਹੇ ਬਾਲਕ, ਜਨਮ-ਮਰਨ ਦੇ ਤੇਰੇ ਬੰਧਨ ਟੁੱਟ ਗਏ ਹਨ।"

ਸਤਿਗੁਰੂ ਜੀ ਨੇ ਉਸ ਦੇ ਭਰਮ ਖ਼ਤਮ ਕਰ ਦਿੱਤੇ। ਆਪਣੀ ਕ੍ਰਿਪਾ-ਦ੍ਰਿਸ਼ਟੀ ਨਾਲ ਗੁਰੂ ਜੀ ਨੇ ਭਾਈ ਸੰਗਤੀਆ ਜੀ ਨੂੰ ਦਿਬ-ਦ੍ਰਿਸ਼ਟੀ ਬਖ਼ਸ਼ ਦਿੱਤੀ। ਕ੍ਰਿਪਾਨਿਧਾਨ ਗੁਰੂ ਜੀ ਨੇ ਭਾਈ ਸੰਗਤੀਆ ਜੀ ਨੂੰ ਆਖਿਆ, "ਜੋ ਤੇਰੇ ਮਨ ਵਿੱਚ ਇੱਛਾ ਹੋਏ, ਉਹ ਤੂੰ ਮੰਗ ਲੈ। ਜੋ ਤੂੰ ਮੰਗੇਗਾ, ਮੈਂ ਤੁਰੰਤ ਹੀ ਉਹ ਤੈਨੂੰ ਦੇ ਦਿਆਗਾਂ।"

ਪਰਉਪਕਾਰੀ ਭਾਈ ਸੰਗਤੀਆ ਜੀ ਬੋਲੇ, "ਹੇ ਸਤਿਗੁਰੂ ਜੀ, ਤੁਸੀਂ ਹੰਕਾਰੀ ਯੋਗੀਆਂ ਨੂੰ ਸ਼ਕਤੀਹੀਣ ਕਰ ਦਿੱਤਾ ਹੈ। ਹੁਣ ਆਪਣੀ ਕ੍ਰਿਪਾ ਕਰਦੇ ਹੋਏ ਉਨ੍ਹਾਂ ਦੀਆਂ ਸ਼ਕਤੀਆਂ ਉਨ੍ਹਾਂ ਨੂੰ ਵਾਪਸ ਕਰ ਦਿਉ ਜੀ।"

ਭਾਈ ਸੰਗਤੀਆ ਜੀ ਦੀ ਇੱਛਾ ਪੂਰੀ ਕਰਦੇ ਹੋਏ ਗੁਰੂ ਜੀ ਨੇ ਯੋਗੀਆਂ ਨੂੰ ਉਨ੍ਹਾਂ ਦੀਆਂ ਸ਼ਕਤੀਆਂ ਵਾਪਿਸ ਕਰ ਦਿੱਤੀਆਂ। ਭਾਈ ਸੰਗਤੀਆ ਜੀ ਦੇ ਕਹਿਣ 'ਤੇ ਗੁਰੂ ਜੀ ਨੇ ਭਾਈ ਅਜਿੱਤਾ ਜੀ ਨੂੰ ਵੀ ਗੁਪਤ ਸ਼ਕਤੀ ਮੁੜ ਪ੍ਰਦਾਨ ਕਰ ਦਿੱਤੀ।

ਅਚਲ ਵਟਾਲੇ ਦੇ ਇਸ ਮੇਲੇ ਦੀ ਸਮਾਪਤੀ ਹੋਣ 'ਤੇ ਜਦੋਂ ਸਾਰੇ ਲੋਕ ਆਪੋ-ਆਪਣੇ ਘਰਾਂ ਨੂੰ ਪਰਤਣ ਲੱਗੇ, ਤਾਂ ਗੁਰੂ ਨਾਨਕ ਦੇਵ ਜੀ ਨੇ ਭਾਈ ਸੰਗਤੀਆ ਜੀ ਨੂੰ ਹੁਕਮ ਕੀਤਾ, "ਤੂੰ ਹੁਣ ਆਪਣੇ ਮਾਤਾ-ਪਿਤਾ ਦੇ ਨਾਲ ਹੀ ਰਹਿਣਾ ਹੈ। ਸਾਰਿਆਂ ਵਿੱਚ ਇੱਕ ਪ੍ਰਭੂ ਨੂੰ ਹੀ ਜਾਣਨਾ। ਜੋ ਵੀ ਤੇਰੀ ਸੰਗਤ ਕਰੇਗਾ, ਉਹ ਇਸ ਭਵ-ਸਾਗਰ ਤੋਂ ਤਰ ਜਾਏਗਾ।"

ਇਸ ਤਰ੍ਹਾਂ, ਗੁਰੂ ਸਾਹਿਬ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਭਾਈ ਸੰਗਤੀਆ ਜੀ ਆਪਣੇ ਪਿਤਾ ਦੇ ਨਾਲ ਆਪਣੇ ਪਿੰਡ ਵਾਪਸ ਚਲੇ ਗਏ।

ਸ੍ਰੋਤ : ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧ੍ਯਾਯ ੪੦।